ਹੈ. ਹੁਣ ਟਾਈਪ ਫ਼ੌਂਡਰੀ ( Type Foundry ) ਵਿੱਚ ਢਲੇ ਅਕਰ ਅਨੇਕ ਪ੍ਰਕਾਰ ਦੇ ਬਹੁਤ ਮਨੋਹਰ ਦੇਖੀਦੇ ਹਨ. ਗੁਰਮੁਖੀ ਦਾ ਟਾਈਪ ਸਭ ਤੋਂ ਪਹਿਲਾਂ ਲੁਦਿ-ਆਨੇ ਦੇ ਮਿਸ਼ਨਰੀਆਂ ਨੇ ਬਣਾਇਆ, ਫੇਰ ਲਹੌਰ ਨਿਵਾਸੀ ਭਾਈ ਹੀਰਾਨੰਦ ਮਰਵਾਹਾ ਖਤ੍ਰੀ ਨੇ ਸੁਡੌਲ ਅੱਖਰ ਸਨ ੧੮੮੭ ਵਿੱਚ ਢਲਵਾਏ. ਸ਼੍ਰੀ ਗੁਰੂ ਗ੍ਰੰਥ-ਸਾਹਿਬ ਛੋਟੇ ਆਕਾਰ ਦਾ ਪੰਜ ਜਿਲਦਾਂ ਵਿੱਚ ਸਭ ਤੋਂ ਪਹਿਲਾਂ ਟਾਈਪ ਦੇ ਅੱਖਰਾਂ ਵਿੱਚ ਹੀਰਾਨੰਦ ਨੇ ਹੀ ਸੰਮਤ ਨਾਨਕਸ਼ਾਹੀ ੪੨੦ ਵਿੱਚ ਛਾਪਿਆ ਹੈ.* ਹੁਣ ਗੁਰਮੁਖੀ ਦਾ ਟਾਈਪ ਕਈ ਤਰਾਂ ਦਾ ਮਨੋਹਰ ਬਣਗਿਆ ਹੈ ਅਤੇ ਇਸ ਦੀਆਂ ਕਈ ਫ਼ੌਂਡਰੀਆਂ ਪੰਜਾਬ ਵਿੱਚ ਦੇਖੀਦੀਆਂ ਹਨ। ੪ ਛਾਪਣ ਦਾ ਕਰਮ। ੫ ਉਬਾਰਾ. ਸੁੱਤੇਹੋਏ ਆਦਮੀ ਨੂੰ ਆਇਆ ਦਾਬਾ. "ਸਭੁ ਜਗ ਦਬਿਆ ਛਾਪੈ." (ਮਲਾ ਅ: ਮ: ੧) ਦੇਖੋ, ਉਬਾਰਾ। ੬ ਸੰਖ ਚਕ੍ਰ ਆਦਿਕ ਵਿਸ਼ਨੁ ਦੇ ਚਿੰਨ੍ਹ ਤਪਾਕੇ ਸ਼ਰੀਰ ਪੁਰ ਲਾਉਣ ਦੀ ਕ੍ਰਿਯਾ. "ਭਾਵੈ ਜਾਇ ਦ੍ਵਾਰਿਕਾ ਦਗਧ ਦੇਹ ਕਰੈ ਛਾਪਾ." (ਕਵਿ ੫੨)

**ਛਾਬੜਾ, ਛਾਬਾ** ਸੰਗਜਾ—ਤੱਕੜੀ (ਤਰਾਜ਼ੂ) ਦਾ ਪਲੜਾ. "ਜਿਹਬਾ ਡੰਡੀ ਇਹ ਘਟੁ ਛਾਬਾ." (ਮਾਰੂ ਮ: ੧) ੨ ਟੋਕਰੀ. ਛੋਟਾ ਟੋਕਰਾ, ਜੋ ਬਹੁਤ ਡੂੰਘਾ ਨਹੀਂ.

**ਛਾਮ.** ਸੰਗਜਾ—ਛਾਇਆ. ਛਾਉਂ. "ਹਰਿ ਕੇ ਨਾਮ ਕੀ ਤੁਮ ਊਪਰਿ ਛਾਮ." (ਸੁਖਮਨੀ) ੨ ਰਕ੍ਸ਼ਾ. ਸਰਪਰਸ੍ਤੀ. ਹ਼ਿਫ਼ਾਜ਼ਤ. "ਹਲਤਿ ਪਲਤਿ ਜਾਕੀ ਸਦ ਛਾਮ." (ਭੈਰ ਮ: ੫)

**ਛਾਮਨੀ.** ਸੰਗਜਾ—ਛਾਇਆ. ਸਾਯਹ. "ਇਹ ਬਿਰਖ-ਛਾਮਨੀ." (ਰਾਮ ਮ: ੫ ਪੜਤਾਲ) ੨ ਦੇਖੋ, ਛਾਵਨੀ.

**ਛਾਯਲ.** ਦੇਖੋ, ਛਾਇਲ.

**ਛਾਯਾ.** ਦੇਖੋ, ਛਾਇਆ.

**ਛਾਯਾਕਰ.** ਸੰਗਜਾ— ਛਾਯਾ (ਪ੍ਰਭਾ) ਕਰ. ਸੂਰਜ. "ਲਖੇ ਛੈਲ ਛਾਯਾਕਰੇ ਤੇਜ ਲਾਜੈ." (ਵਿਚਿਤ੍ਰ) ੨ ਛਤ੍ਰ। ੩ ਬਿਰਛ.

**ਛਾਯਾਗ੍ਰਹਿਣੀ.** ਦੇਖੋ, ਸਿੰਹਿਕਾ.

**ਛਾਯਾਦਾਨ, ਛਾਯਾਪਾਤ੍ਰ** ਹਿੰਦੂਮਤ ਅਨੁਸਾਰ ਇੱਕ ਪ੍ਰਕਾਰ ਦਾ ਦਾਨ, ਜਿਸ ਦੀ ਰੀਤਿ ਇਹ ਹੈ ਕਿ ਕਾਂਸੀ ਦੇ ਛੰਨੇ (ਕਟੋਰੇ) ਵਿੱਚ ਪਘਰਿਆ ਹੋਇਆ ਘੀ ਪਾਕੇ ਦਾਨ ਕਰਨ ਵਾਲਾ ਆਪਣੀ ਛਾਇਆ (ਪ੍ਰਤਿ-ਬਿੰਬ ) ਵੇਖਦਾ ਹੈ ਅਤੇ ਘੀ ਵਿੱਚ ਸੋਨਾ ਮੋਤੀ ਆਦਿ ਪਾਕੇ ਬ੍ਰਾਹਮਣ ਨੂੰ ਛਾਯਾਪਾਤ੍ਰ ਦਾਨ ਕਰਦਾ ਹੈ. ਇਸ ਦਾਨ ਤੋਂ ਗ੍ਰਹਾਂ ਦੀ ਖੋਟੀ ਦਸ਼ਾ ਦਾ ਦੂਰ ਹੋਣਾ ਮੰਨਿਆ ਗਿਆ ਹੈ. ਦੇਖੋ, ਛੰਨਾ.

**ਛਾਯਾਪੁਰਖ, ਛਾਯਾਪੁਰਸ** ਯੋਗਪ੍ਰਦੀਪਿਕਾ ਵਿੱਚ ਲਿਖਿਆ ਹੈ ਕਿ ਸ਼ਿਵ ਨੇ ਪਾਰਵਤੀ ਨੂੰ ਆਖਿਆ ਕਿ ਜੋ ਨਿੱਤ ਆਪਣੀ ਛਾਉਂ ਨੂੰ ਏਕਾਗ੍ਰਮਨ ਅਤੇ ਇਕਟਕ ਹੋਕੇ ਪ੍ਰਿਥਿਵੀ ਪੁਰ ਦੇਖਦਾ ਹੈ, ਉਸ ਨੂੰ ਆਕਾਸ਼ ਵੱਲ

---

* ਇਨ੍ਹਾਂ ਜਿਲਦਾਂ ਬਾਬਤ ਚੇਤਬਦੀ ੫ ਸੰਮਤ ੧੯੪੫, ਨਾਨਕਸ਼ਾਹੀ ੪੨੦ ਨੂੰ ਦਫਤਰ ਸ਼੍ਰੀ ਦਰਬਾਰਸਾਹਿਬ ਅਮ੍ਰਿਤਸਰ ਜੀ ਤੋਂ ਹੇਠ ਲਿਖਿਆ ਇਸ਼ਤਿਹਾਰ ਜਾਰੀ ਹੋਇਆ:—

"ਇਸ ਇਸ਼ਤਿਹਾਰ ਦ੍ਵਾਰਾ ਹਰ ਖ਼ਾਸ ਵ ਆਮ ਅੱਗੇ ਪ੍ਰਗਟ ਕੀਤਾਜਾਂਦਾ ਹੈ ਕਿ ਇਨ੍ਹਾਂ ਪੋਥੀਆਂ ਨੂੰ ਇਕਤ੍ਰ ਕਰਕੇ ਇੱਕ ਜਿਲਦ ਕੋਈ ਨਾ ਕਰਾਵੇ, ਜੋ ਕੋਈ ਇਸ ਇਸ਼ਤਿਹਾਰ ਦੇ ਵਿਰੁੱਧ ਕਰੇਗਾ ਉਹ ਸ਼੍ਰੀ ਗੁਰੂ ਗ੍ਰੰਥਸਾਹਿਬ ਜੀ ਦੀ ਬਿਅਦਬੀ ਕਰਨ ਵਾਲਾ ਸਮਝਿਆ ਜਾਵੇਗਾ ਅਤੇ ਲੋਕ ਪਰਲੋਕ ਵਿੱਚ ਵਾਹਗੁਰੂ ਦਾ ਦੇਣਦਾਰ ਹੋਵੇਗਾ ਅਰ ਉਸ ਨੂੰ ਕਾਨੂਨ ਫੌਜਦਾਰੀ ਦੀਆਂ ਕਈਇਕ ਦਫ਼ਾ ਬਮੂਜਬ ਸਰਕਾਰ ਦੇ ਸਾਮ੍ਹਣੇ ਪੰਥ ਨੂੰ ਜਵਾਬ ਦੇਣਾ ਪਵੇਗਾ. ਦਸਤਖ਼ਤ

ਸਰਦਾਰ ਮਾਨਸਿੰਘ ਸਾਹਿਬ ਸੀ. ਆਈ. ਈ., ਸਰਦਾਰ ਬਹਾਦੁਰ,
ਮੇਜਰ ਰਸਾਲਦਾਰ, ਆਨਰੇਰੀ ਮੈਜਿਸਟਰੇਟ, ਸਰਬਰਾਹ ਗੁਰਦੁਆਰਿਆਨ ਸ਼੍ਰੀ ਅਮ੍ਰਿਤਸਰ,
ਪ੍ਰੈਜ਼ੀਡੈਂਟ ਸਿੰਘਸਭਾ ਸ਼੍ਰੀ ਅਮ੍ਰਿਤਸਰ."

ਤੱਕਣ ਤੋਂ ਆਪਣਾ ਸਰੂਪ ਨਜ਼ਰ ਆਉਂਦਾ ਹੈ. ਇਸੇ ਦਾ ਨਾਮ ਛਾਯਾਪੁਰੁਸ਼ ਹੈ. ਜੇ ਛਾਯਾਪੁਰੁਸ਼ ਦਾ ਸਿਰ ਨਜ਼ਰ ਨਾ ਆਵੇ, ਤਦ ਛੀ ਮਹੀਨੇ ਅੰਦਰ ਪਾਣੀ ਦੀ ਮੌਤ ਹੋਜਾਂਦੀ ਹੈ. ਜੇ ਪੈਰ ਨਾ ਦਿਖਾਈ ਦੇਣ ਤਦ ਇਸਤ੍ਰੀ, ਜੇ ਹੱਥ ਨਾ ਦਿੱਸਣ ਤਦ ਭਾਈ ਮਰਦਾ ਹੈ. ਛਾਯਾਪੁਰੁਸ਼ ਦੀ ਮੈਲੀ ਸ਼ਕਲ ਦਿੱਸਣ ਤੋਂ ਰੋਗ ਹੁੰਦਾ ਹੈ ਇਤਯਾਦਿ। ੨ ਜਾਸੂਸ. ਜੋ ਛਾਂਉਂ ਵਾਂਙ ਸਾਥ ਰਹੇ. Detective.

**ਛਾਯਾਯੰਤ੍ਰ.** ਸੰਗ੍ਯਾ—ਧੁਪਘੜੀ. ਉਹ ਯੰਤ੍ਰ, ਜਿਸ ਦੀ ਛਾਯਾ ਤੋਂ ਸਮੇਂ ਦਾ ਗ੍ਯਾਨ ਹੋਵੇ. Sun-dial. ਦੇਖੋ, ਘੜੀ.

**ਛਾਰ** ਅਥਵਾ **ਛਾਰੁ.** ਸੰਗ੍ਯਾ—ਕ੍ਸ਼ਾਰ. ਖਾਰਾ ਪਦਾਰਥ। ੨ ਨਮਕ. ਲੂਣ। ੩ ਸੁਹਾਗਾ। ੪ ਸੱਜੀ। ੫ ਭਸਮ. ਸੁਆਹ. "ਸਿਰਿ ਭੀ ਫਿਰਿ ਪਾਵੈ ਛਾਰੁ." (ਵਾਰ ਕਾਨ ਮ: ੪) ੬ ਰਜ. ਧੂਲਿ (ਧੂੜ). "ਛਛਾ! ਛਾਰੁ ਹੋਤ ਤੇਰੇ ਸੰਤਾ." (ਬਾਵਨ) ੭ ਛਾਲ. ਟਪੂਸੀ. "ਮਾਰ ਛਾਰ ਗਾ ਅਗਨਿ ਮਝਾਰਾ." (ਨਾਪ੍ਰ) ੮ ਛਾਇਆ. "ਉਲਟਤ ਜਾਤ ਬਿਰਖ ਕੀ ਛਾਰਹੁ." (ਸਵੈਯੇ ਸ੍ਰੀ ਮੁਖਵਾਕ ਮ: ੫)

**ਛਾਰਹੁ.** ਛਾਯਾ ਸਮਾਨ. ਦੇਖੋ, ਛਾਰ ੮.

**ਛਾਰਕ.** ਵਿ—ਛਾਰ (ਸੁਆਹ) ਕਰਨ ਵਾਲਾ। ੨ ਸੰ. ਕ੍ਸ਼ਾਰਕ. ਸੰਗ੍ਯਾ—ਛੁਹਾਰਾ. ਖਜੂਰ ਦਾ ਫਲ.

**ਛਾਰਕੀਪੁਤਰੀ, ਛਾਰਕੀਪੁਤਲੀ** ਖ਼ਾਕ ਦੀ ਪੁਤਲੀ. ਮਿੱਟੀ ਦੀ ਗੁੱਡੀ. ਭਾਵ—ਦੇਹ. "ਛਾਰ ਕੀ ਪੁਤਰੀ ਪਰਮਗਤਿ ਪਾਈ." (ਬਾਵਨ)

**ਛਾਰਤਾ.** ਸੰਗ੍ਯਾ—ਕ੍ਸ਼ਾਰਤਾ. ਖਾਰਾਪਨ. "ਲਵਨ ਛਾਰਤਾ ਸਾਗਰ ਮਾਹੀ." (ਸਲੋਹ)

**ਛਾਰਾ.** ਦੇਖੋ, ਛਾਰ ੬. "ਹਉ ਚਰਨਕਮਲ ਪਗ ਛਾਰਾ." (ਸੂਹੀ ਛੰਤ ਮ: ੫) ੨ ਸੰ. ਸ਼ਾਰਾ. ਇੱਕ ਕਾਉਂ ਦੀ ਜਾਤਿ. "ਇੱਲ ਮਲਾਲੀ ਗਿੱਦੜ ਛਾਰਾ." (ਭਾਗੁ) ਚੀਲ੍ਹ, ਸ਼ਜਾਮਾ ਚਿੜੀ, ਗਿੱਦੜ ਅਤੇ ਕਾਉਂ. ਵਹਿਮੀ ਲੋਕ ਇਨ੍ਹਾਂ ਦੀ ਬੋਲੀ ਅਥਵਾ ਦਰਸ਼ਨ ਤੋਂ ਸ਼ੁਭ ਅਸ਼ੁਭ ਫਲ ਮੰਨਦੇ ਹਨ.

**ਛਾਰੁ.** ਦੇਖੋ, ਛਾਰ ੫-੬.

**ਛਾਲ.** ਸੰ. ਛਿਲਕਾ. ਛਿੱਲ. ਬਲਕਲ। ੨ ਸੰ. ਉਤ੍ਫਾਲ—ਉਤ੍ਫਾਲ੍ਹ. ਸੰਗ੍ਯਾ—ਟਪੂਸੀ. ਕੁਦਾੜੀ. "ਸਭਨਾ ਛਾਲਾ ਮਾਰੀਆ." (ਵਾਰ ਆਸਾ)

**ਛਾਲਨ.** ਸੰ. ਕ੍ਸ਼ਾਲਨ. ਸੰਗ੍ਯਾ—ਧੋਣਾ। ੨ ਪਾਣੀ ਵਿੱਚ ਮੈਲੇ ਵਸਤ੍ਰ ਨੂੰ ਝਕਝੋਲਣਾ.

**ਛਾਲਨੀ.** ਦੇਖੋ, ਚਾਲਨੀ ਅਤੇ ਛਲਨੀ.

**ਛਾਲਾ.** ਸੰਗ੍ਯਾ—ਛਿਲਕਾ. ਬਲਕਲ. ਬਿਰਛ ਆਦਿ ਦੀ ਛਿੱਲ। ੨ ਫਫੋਲਾ. ਆਬਲਾ। ੩ ਖੱਲ. ਤੁਚਾ. "ਮ੍ਰਿਗਛਾਲਾ ਪਰ ਬੈਠੇ ਕਬੀਰ."(ਭੈਰ ਕਬੀਰ)

**ਛਾਲੀ.** ਸੰਗ੍ਯਾ—ਕਤਰੀ ਹੋਈ ਸੁਪਾਰੀ. ਕੱਟਿਆ-ਹੋਇਆ ਪੂੰਗੀਫਲ.

**ਛਾਵ, ਛਾਂਵ** ਸੰਗ੍ਯਾ—ਛਾਇਆ. ਸਾਯਹ. ਛਾਂਉ. "ਧੂਪ ਛਾਵ ਜੇ ਸਮਕਰਿ ਸਹੈ."(ਵਾਰ ਰਾਮ ੧ ਮ:੧) ਦੇਖੋ, ਧੂਪ ਛਾਵ.

**ਛਾਵਨੀ.** ਸੰਗ੍ਯਾ—ਛੱਪਰਾਂ ਦੀ ਕ਼ਤ਼ਾਰ. ਛੰਨਾਂ ਦੀ ਸ਼੍ਰੇਣੀ। ੨ ਫ਼ੌਜ ਦੇ ਰਹਿਣ ਦੀ ਥਾਂ. ਪੁਰਾਣੇ ਸਮੇਂ ਫ਼ੌਜ ਲਈ ਛੱਪਰ ਛਾਇਜਾਂਦੇ ਸਨ, ਇਸ ਕਾਰਣ ਇਹ ਸੰਗ੍ਯਾ ਹੋਈ। ੩ ਛਾਉਣ ਦਾ ਭਾਵ. ਵ੍ਯਾਪਕਤਾ. "ਘਟਿ ਘਟਿ ਲਾਲਨ ਛਾਵਨੀ ਨੀਕੀ." (ਮਲਾ ਮ:੫ ਪੜਤਾਲ)

**ਛਾਵਰ.** ਸੰਗ੍ਯਾ—ਨਿਛਾਵਰ. ਵਾਰਨਾ. ਸਿਰਕੁਰਬਾਨੀ. "ਕੀਨੇ ਹਜਾਰ ਛਾਵਰ." (ਰਾਮਾਵ)

**ਛਾਵਾਨ.** ਫ਼ਾ سایوان ਸਾਯਵਾਨ. ਸੰਗ੍ਯਾ—ਚੰਦੋਆ. "ਸਹਜ ਛਾਵਾਣ." (ਸਵੈਯੇ ਮ: ੪ ਕੇ) ਗ੍ਯਾਨ ਦਾ ਸਾਯਵਾਨ ਹੈ. "ਮਿਹਰ ਛਾਵਾਣਿਆ." (ਵਾਰ ਮਲਾ ਮ:੫) ੨ ਛਾਇਆ-ਵਨ. ਮਾਲ ਬਿਰਛ ਦੀ ਛਾਇਆ. "ਸਤਹੁ ਖੇਤ ਜਮਾਇਆ ਸਤਹੁ ਛਾਵਾਣ." (ਵਾਰ ਰਾਮ ੩) ਦੇਖੋ, ਕਿਆਰਾਸਾਹਿਬ ਅਤੇ ਮਾਲਸਾਹਿਬ.

**ਛਾਵੋ.** ਡਿੰਗ. ਸੰਗ੍ਯਾ—ਪੁਤ੍ਰ. ਬੇਟਾ. ਦੇਖੋ, ਸਾਵਕ.